੧ੴ ਸਤਿਗੁਰ ਪ੍ਰਸਾਦਿ ॥



ਟ੍ਰੈਕਟ ਨੰ: 21

# ਅਸੀਂ ਵਡਭਾਗੀ ਹਾਂ

ਪ੍ਰਕਾਸ਼ਕ
ਗੁਰਮਤਿ ਪ੍ਰਚਾਰ ਸਭਾ
ਪਟਿਆਲਾ

| | | |
|---|---|---|
| ਸਤੰਬਰ ੧੯੯੫ | ਸੰਮਤ ਖਾਲਸਾ ੨੯੭ | ਦੂਜੀ ਵਾਰ 15000 |

ਆਪ ਪੜ੍ਹ ਕੇ ਹੋਰਨਾਂ ਨੂੰ ਪੜ੍ਹਾਓ

# ਅਸੀਂ ਵਡਭਾਗੀ ਹਾਂ

ਅਸੀਂ ਬੜੇ ਵਡਭਾਗੀ ਹਾਂ–ਖੁਸ਼ਕਿਸਮਤ ਹਾਂ ਜਿਨ੍ਹਾਂ ਨੂੰ ਇਹ ਸੁਹਣਾ ਮਨੁਖਾ ਦੇਹ (ਸਰੀਰ) ਪ੍ਰਾਪਤ ਹੋਈ-ਹੋਈ ਹੈ। ਇਸ ਪ੍ਰਾਪਤ ਹੋਈ ਦੇਹ ਬਾਰੇ ਗੁਰੂ ਪਾਤਸ਼ਾਹ ਕਹਿੰਦੇ ਹਨ

*ਗੁਰ ਸੇਵਾ ਤੇ ਭਗਤਿ ਕਮਾਈ*
*ਤਬ ਇਹ ਮਾਨਸ ਦੇਹੀ ਪਾਈ॥*
*ਇਸ ਦੇਹੀ ਕਉ ਸਿਮਰਹਿ ਦੇਵ*
*ਸੋ ਦੇਹੀ ਭਜੁ ਹਰਿ ਕੀ ਸੇਵ ॥* (੧੧੫੯)

ਇਸ ਤਰ੍ਹਾਂ ਇਹ ਵਡੇ ਭਾਗਾਂ ਨਾਲ ਪ੍ਰਾਪਤ ਹੋਇਆ ਮਨੁਖਾ ਜੀਵਨ ਐਸਾ ਹੈ ਜਿਸ ਨੂੰ ਦੇਵਤੇ ਵੀ ਲੋਚਦੇ (ਤਰਸਦੇ) ਹਨ।

ਹੱਥ-ਪੈਰ ਅਤੇ ਹੋਰ ਸਾਰੇ ਨਰੋਏ ਅੰਗਾਂ ਵਾਲੇ ਮਨੁਖੀ ਸਰੀਰ ਦੀ ਪ੍ਰਾਪਤੀ ਜਿਥੇ ਸਾਹਿਬਾਂ ਦੀ ਬਖਸ਼ਸ਼ ਦਾ ਸਦਕਾ ਹੈ ਉਥੇ ਸਾਡੇ ਵਡਭਾਗੀ ਹੋਣ ਦੀ ਨਿਸ਼ਾਨੀ ਵੀ ਹੈ।

2. ਗੁਰਸਿਖਾਂ ਦੇ ਘਰ ਜਨਮ ਹੋਣਾ ਸਾਡੇ ਉਤੇ ਸਾਹਿਬਾਂ ਦੀ ਇਕ ਹੋਰ ਵਡੀ ਬਖਸ਼ਸ਼ ਹੈ, ਜਿਸ ਕਰ ਕੇ ਸਾਨੂੰ ਗੁਰੂ ਪਾਤਸ਼ਾਹ ਦੇ ਕਰ ਕਮਲਾਂ ਨਾਲ ਲਿਖੇ-ਲਿਖਵਾਏ ਅਕਾਲਪੁਰਖ ਦੇ ਬੋਲ, ਧੁਰੋਂ ਆਈ ਬਾਣੀ, ਜਿਸ ਵਿਚ ਅਕਾਲਪੁਰਖ ਦੀ ਸਿਫਤ-ਸਲਾਹ ਅਤੇ ਹੋਰ ਗੁਰ ਉਪਦੇਸ਼ ਸਾਨੂੰ ਆਪਣੀ ਬੋਲੀ ਵਿਚ ਪੜ੍ਹਨ-ਸੁਣਨ ਤੇ ਸਮਝਣ ਲਈ ਪ੍ਰਾਪਤ ਹੋਏ ਹਨ।

ਯਾਦ ਰਵੇ, ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਗੈਰ ਦੂਨੀਆ ਦਾ ਸ਼ਾਇਦ ਕੋਈ ਵੀ ਐਸਾ ਧਾਰਮਕ ਗ੍ਰੰਥ ਨਹੀਂ ਜਿਸ ਨੂੰ ਉਸ ਦੇ

ਧਰਮ ਦੇ ਬਾਨੀ (ਮੋਢੀ) ਨੇ ਆਪਣੇ ਜੀਵਨ ਕਾਲ ਵਿਚ ਆਪ ਹੀ ਲਿਖਿਆ-ਲਿਖਵਾਇਆ ਹੋਵੇ। ਇਸ ਤਰ੍ਹਾਂ ਵੀ ਅਸੀਂ ਬੜੇ ਬਡਭਾਗੀ ਹਾਂ।

3. ਜੇ ਅਸੀਂ ਗੁਰ-ਚਰਨੀ ਲਗੇ ਹੋਏ ਹਾਂ ਤਾਂ ਸਾਡੇ ਲਈ ਵਡਭਾਗੀ ਹੋਣ ਦੀ ਇਕ ਹੋਰ ਨਿਸ਼ਾਨੀ ਹੈ ਜੋ ਗੁਰਬਾਣੀ ਨੂੰ ਵੀਚਾਰ ਨਾਲ ਪੜਦੇ-ਸੁਣਦੇ ਅਤੇ ਵੀਚਾਰਦੇ ਹੋਏ ਅਸੀਂ ਆਪਣੇ ਜੀਵਨ ਨੂੰ ਉਸ ਅਨੁਸਾਰ ਬਨਾਉਣ ਦੀ ਕੋਸ਼ਿਸ਼ ਕਰਦੇ ਹਾਂ।

4. ਜੇ ਅਸੀਂ ਗੁਰੂ ਪਾਤਸ਼ਾਹ ਦੇ ਮੁਢਲੇ ਜ਼ਰੂਰੀ ਹੁਕਮ ਦੀ ਪਾਲਣਾ ਕਰ ਕੇ ਖੰਡੇ ਦਾ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣ ਗਏ ਹਾਂ, ਅੰਦਰਲੀ ਅਤੇ ਬਾਹਰਲੀ ਰਹਿਤ ਨੂੰ ਧਾਰਨ ਕੀਤਾ ਹੋਇਆ ਹੈ ਅਤੇ ਕੁਰਹਿਤਾਂ ਤੋਂ ਬਚੇ ਹੋਏ ਹਾਂ ਤਾਂ ਸਮਝੋ ਸਾਡੇ ਉਤੇ ਗੁਰੂ ਪਾਤਸ਼ਾਹ ਦੀਆਂ ਬੇਅੰਤ ਬਖਸ਼ਸ਼ਾਂ ਹੋਈਆਂ-ਹੋਈਆਂ ਹਨ ਜਿਸ ਕਰਕੇ ਵੀ ਅਸੀਂ ਬਹੁਤ ਵਡਭਾਗੀ ਹਾਂ।

5. ਗੁਰਬਾਣੀ ਪੜ੍ਹਦਿਆਂ ਸੁਣਦਿਆਂ ਜਦ ਸਾਨੂੰ ਪਤਾ ਲਗਦਾ ਹੈ:

• *ਸਾਧ ਸੰਗਤ ਬਿਨ ਤਰਿਓ ਨ ਕੋਇ॥*

ਅਤੇ— *ਵਡਭਾਗੀ ਹਰਿ ਸੰਗਤਿ ਪਾਵੈ ॥*

ਅਤੇ— *ਬਿਨ ਭਾਗਾ ਸਤਿਸੰਗਿ ਨ ਲਭੈ॥* -----ਆਦਿ

ਤਾਂ ਅਸੀ ਗੁਰੂ ਦਰਬਾਰ ਵਿਚ ਸਤਸੰਗਿ ਕਰਨ-ਕੀਰਤਨ ਕਥਾ-ਵੀਚਾਰ ਕਰਨ ਸੁਣਨ ਲਈ ਜਾਂਦੇ ਹਾਂ ਤਾਂ ਜੁ ਉਥੋਂ ਸਾਨੂੰ ਸੁਣੇ-ਪੜੇ ਗੁਰ ਉਪਦੇਸ ਦ੍ਰਿੜ ਹੋ ਜਾਣ ਅਤੇ ਦਿਨੇ ਕਾਰ-ਵਿਹਾਰ ਵਿਚ ਉਨ੍ਹਾਂ ਤੋਂ ਅਗਵਾਈ ਲੈਂਦੇ ਰਹੀਏ ਤਾਂ ਜੁ ਸੰਸਾਰ 'ਚ ਆਉਣ ਦਾ ਸਾਡਾ ਮਨੋਰਥ ਵੀ ਪੂਰਾ ਹੋ ਜਾਏ।

6. ਸਾਹਿਬਾਂ ਦੀਆਂ ਇਤਨੀਆਂ ਬਖਸ਼ਸ਼ਾਂ ਪ੍ਰਾਪਤ ਕਰ ਕੇ, ਸੰਸਾਰਕ ਸੁਖ ਆਰਾਮ ਭੋਗਦਿਆਂ ਕਦੀ ਨ ਕਦੀ ਸਾਨੂੰ ਕੋਈ ਦੁਖ-ਤਕਲੀਫ, ਕੋਈ ਔਖਿਆਈ-ਮੁਸੀਬਤ-ਪ੍ਰੇਸ਼ਾਨੀ ਵੀ ਆ ਜਾਂਦੀ ਹੈ। ਜਿਨ੍ਹਾਂ ਦੀ ਨਵਿਰਤੀ ਲਈ, ਜਿਨ੍ਹਾਂ ਤੋਂ ਬਚਨ ਲਈ ਹੋਰ ਇਲਾਜ ਆਦਿ ਕਰਦੇ ਹੋਏ ਗੁਰੂ ਪਾਤਸ਼ਾਹ ਦਾ ਓਟ-ਆਸਰਾ ਲੈਣ ਲਈ ਉਸ ਦੇ ਦਰ ਤੇ ਜਾਂਦੇ ਹਾਂ; ਅਰਦਾਸ, ਕੀਰਤਨ-ਕਥਾ ਵੀਚਾਰ ਕਰਦੇ ਸੁਣਦੇ-ਸੁਣਾਉਂਦੇ ਆਸ ਰਖਦੇ ਹਾਂ ਕਿ ਸਾਹਿਬ ਜੀ ਹੋਰ ਬਖਸ਼ਸ਼ ਕਰਨ ਤੇ ਇਹ ਆਇਆ ਕਸ਼ਟ, ਆਇਆ ਦੁਖ ਵੀ ਦੂਰ ਹੋਵੇ।

ਇਸ ਤਰ੍ਹਾਂ ਔਖ-ਸੌਖ ਵੇਲੇ ਗੁਰੂ ਪਾਤਸ਼ਾਹ ਦੀ ਚਰਨ-ਸ਼ਰਨ ਵਿਚ ਆਉਣਾ, ਉਨ੍ਹਾਂ ਦੇ ਉਪਦੇਸ਼ਾਂ (ਕੀਰਤਨ-ਕਥਾ-ਵੀਚਾਰ) ਨੂੰ ਸੁਣਨਾ-ਸਮਝਣਾ ਅਤੇ ਉਸ ਅਨੁਸਾਰ ਭਰੋਸੇ ਵਿਚ ਰਹਿ ਕੇ ਤੁਰਨਾ ਉਸ ਦੇ ਦਰ ਤੋਂ ਆਸਾਵੰਦ ਰਹਿਣਾ, ਬਹੁਤ ਵਧੀਆ ਗਲ ਹੈ ਤੇ ਹੋਣਾ ਵੀ ਇਸੇ ਤਰ੍ਹਾਂ ਚਾਹੀਦਾ ਹੈ। ਪਰ ਅਸੀਂ ਬਹੁਤ ਸਾਰੇ ਲੋਕ, ਨਾ ਸਮਝੀ ਵਿਚ, ਵੀਚਾਰ ਦੀ ਘਾਟ ਹੋਣ ਕਰਕੇ, ਕੁਝ ਐਸੀਆਂ ਭੁਲਾਂ-ਅਣਗਹਿਲੀ ਵਿਚ ਕਰ ਬੈਠਦੇ ਹਾਂ ਜਿਸ ਕਰਕੇ ਸਾਹਿਬਾਂ ਵਲੋਂ ਹੋਈਆਂ ਅਤੇ ਹੋ ਰਹੀਆਂ ਬਖਸ਼ਸ਼ਾਂ ਵਿਚ ਜਾਂ ਤਾਂ ਰੁਕਾਵਟ ਪੈ ਜਾਂਦੀ ਹੈ ਜਾਂ ਫਿਰ ਉਹ ਪੂਰੀ ਤਰ੍ਹਾਂ ਫਲੀ ਭੂਤ ਨਹੀਂ ਹੁੰਦੀਆਂ।

ਕੁਝ ਗੁਰੂ ਸੁਆਰੇ ਅਨਭਵੀ ਪੁਰਸ਼ਾਂ ਦੇ ਵੀਚਾਰਾਂ ਦੇ ਆਧਾਰ ਤੇ, ਸਾਡੇ ਵਲੋਂ ਅਨਭੋਲ ਵਿਚ ਹੋ ਜਾਣ ਵਾਲੀਆਂ ਭੁਲਾਂ, ਜੋ ਆਪਣੇ ਗੁਰੂ ਪਾਤਸ਼ਾਹ ਦਾ ਅਦਬ ਸਤਿਕਾਰ ਨਾਲ ਸੰਬੰਧ ਰਖਦੀਆਂ ਹਨ, ਪਾਠਕਾਂ ਨਾਲ ਇਸ ਲਈ ਸਾਂਝੀਆਂ ਕੀਤੀਆਂ ਜਾ ਰਹੀਆਂ ਹਨ ਤਾਂ ਜੁ ਇਸ ਪਾਸੇ ਰੁਚੀ ਰਖਣ ਵਾਲੇ ਵੀਰ-ਭੈਣ, ਜੇ ਚਾਹੁਣ ਤਾਂ ਧਿਆਨ ਰਖ ਕੇ ਇਹ ਹੋਣ ਵਾਲੀਆਂ ਅਣਗਹਿਲੀਆਂ-ਲਾਪ੍ਰਵਾਹੀਆਂ ਛਡ ਕੇ ਗੁਰੂ ਪਾਤਸ਼ਾਹ ਦੀਆਂ ਹੋਰ ਬਖਸ਼ਸ਼ਾਂ ਤੇ ਪਾਤਰ ਬਣ ਸਕਣ।

# ਇਹ ਗਲਾਂ

ਇਹ ਗਲਾਂ ਦੋ ਤਰ੍ਹਾਂ ਦੀਆਂ ਹਨ। ਇਕ ਅੰਤਰਮੁਖੀ ਅਤੇ ਦੂਜੀਆਂ ਬਾਹਿਰਮੁਖੀ। ਭਾਵੇਂ ਇਨ੍ਹਾਂ ਦੋਹਾਂ ਦਾ ਆਪਸ ਵਿਚ ਡੂੰਘਾ ਸਬੰਧ ਹੈ ਪਰ ਅਸੀਂ ਕਲਜੁਗੀ ਜੀਵ ਬਹੁਤਾ ਬਾਹਿਰਮੁਖੀ ਹੋਣ ਕਰ ਕੇ ਅਜ ਬਾਹਿਰਮੁਖੀ ਹੋਣ ਵਾਲੀਆਂ ਗਲਾਂ ਬਾਰੇ ਹੀ ਵੀਚਾਰ ਸਾਂਝੇ ਕਰਨੇ ਹਨ।

ਆਪਣੇ ਇਸ਼ਟ, ਆਪਣੇ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਸਿਖ ਦਾ ਸਤਿਕਾਰ-ਪਿਆਰ ਤੇ ਅੰਦਰਲੀ ਸ਼ਰਧਾ ਬਾਰੇ ਅੰਤਰਜਾਮੀ ਗੁਰੂ ਪਾਤਸ਼ਾਹ ਤਾਂ ਆਪ ਹੀ ਜਾਣਦੇ ਹਨ ਕਿ ਉਹ ਕਿਨ੍ਹਾਂ ਕੁ ਹੈ, ਪਰ ਦੁਨਿਆਵੀ ਪਖੋਂ ਕੁਝ ਗਲਾਂ ਐਸੀਆਂ ਵੀ ਹਨ ਜਿਨ੍ਹਾਂ ਦੇ ਕਰਨ ਨਾਲ ਗੁਰੂ ਪਾਤਸ਼ਾਹ ਪ੍ਰਤੀ ਸਿਖ ਦੀ ਸ਼ਰਧਾ-ਪਿਆਰ ਅਤੇ ਸਤਿਾਕਰ ਦਾ ਜਿਥੇ ਸਾਮਰਤਖ ਪਤਾ ਲਗਦਾ ਹੈ ਉਥੇ ਦੂਜਿਆਂ ਪ੍ਰਤੀ ਇਕ ਨਮੂਨਾ ਵੀ ਬਣਦਾ ਹੈ। ਜਿਵੇਂ:

1. ਸਤਸੰਗਿ ਦੀ ਮਹਾਨਤਾ ਬਾਰੇ ਜਦ ਸਾਨੂੰ ਪਤਾ ਲਗਦਾ ਹੈ ਕਿ ਸਤਿ ਸੰਗਤ ਤੋਂ ਬਗੈਰ ਕੋਈ ਸੰਸਾਰ ਸਾਗਰ ਤੋਂ ਪਾਰ ਨਹੀਂ ਹੋਇਆ ਅਤੇ ਨਾ ਹੋ ਸਕਦਾ ਹੈ ਅਤੇ :

*ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਓ*

ਅਨੁਸਾਰ ਸੰਗਤ ਵਿਚ ਗੁਰੂ ਅਕਾਲ ਪੁਰਖ ਦਾ ਆਪਣਾ ਨਿਵਾਸ ਹੁੰਦਾ ਹੈ, ਤਾਂ ਫਿਰ ਸਤਿਸੰਗ ਵਿਚ ਜਾ ਕੇ, ਗੁਰੂ ਅਕਾਲ ਪੁਰਖ ਦੀ ਹੋਂਦ (ਹਜ਼ੂਰੀ) ਨੂੰ ਮਹਿਸੂਸ ਨ ਕਰਨਾ, ਉਨ੍ਹਾਂ ਦੇ ਪਵਿਤ੍ਰ ਬੋਲ, ਗੁਰਬਾਣੀ ਦਾ ਕੀਰਤਨ, ਕਥਾ ਵੀਚਾਰ ਨੂੰ ਮਨ-ਚਿਤ-ਇਕਾਗਰ ਕਰ ਕੇ ਨਾਂਹ ਸੁਣਨਾ ਨਾਂਹ ਵੀਚਾਰਨਾ।

(ਅ) ਸਾਵਧਾਨ ਹੋ ਕੇ ਆਦਰ ਸਤਿਕਾਰ ਨਾਲ ਮਨ ਚਿਤ ਇਕਾਗਰ ਕਰਕੇ ਨਾਂਹ ਬੈਠਣਾ।

(ੲ) ਹੁਕਮਨਾਮੇ ਨੂੰ ਗੁਰੂ ਹੁਕਮ ਸਮਝ ਕੇ ਪੂਰੇ ਧਿਆਨ ਨਾਲ, ਵੀਚਾਰ ਨਾਲ ਨ ਸੁਣਨਾ (ਕਈ ਵਾਰ ਨਾਲ ਨਾਲ ਬੋਲਦੇ ਜਾਣਾ)

(ਸ) ਆਏ ਗਏ ਵਲ ਦੇਖਦੇ ਰਹਿਣਾ ਜਾਂ ਆਪਸ ਵਿਚ ਗੱਲਾਂ ਕਰਨਾਂ, ਗੁਰੂ ਪਾਤਸ਼ਾਹ ਦੀਆਂ ਬਖਸ਼ਸ਼ਾਂ ਦੇ ਪਾਤਰ ਹੋਣ ਤੋਂ ਵਾਂਝੇ ਰਹਿਣ ਵਾਲੀਆਂ ਗੱਲਾਂ ਹਨ। ਰਹਿਤਨਾਮੇ ਵਿਚ ਵੀ ਲਿਖਿਆ ਹੋਇਆ ਹੈ :

*ਹਰਿ ਜਸ ਕਰਤੇ ਬਾਤ ਚਲਾਵੈ।।*
*ਤਨਖਾਹਦਾਰ ਉਹ ਬਡੋ ਕਹਾਵੈ ।।*

2. ਆਪਣੇ ਬਚੇ ਸਭ ਨੂੰ ਪਿਆਰੇ ਲਗਦੇ ਹਨ। ਪਰ ਸਾਨੂੰ ਇਹ ਕਦੇ ਨਹੀਂ ਭੁਲਣਾ ਚਾਹੀਦਾ ਕਿ ਬੱਚੇ ਰੱਬ ਜੀ ਦਿਤੀ ਹੋਈ ਦਾਤ ਹਨ, ਬਖਸ਼ਸ਼ ਹਨ। ਇਸ ਲਈ ਰੱਬ-ਗੁਰੂ ਜੀ ਵਲੋਂ ਮਿਲੀ ਦਾਤ-ਬੱਚਿਆਂ ਨੂੰ, ਦਾਤ ਲੈਣ ਵਾਲੀ ਥਾਂ, ਸਤਿਕਾਰ ਵਾਲੇ ਗੁਰੂ ਦਰ ਤੇ ਰੋਣ ਨ ਦੇਣਾ, ਸ਼ੋਰ-ਸ਼ਰਾਬਾਂ ਜਾਂ ਦੌੜ-ਭੱਜ ਕਰਨ ਤੋਂ ਰੋਕਣਾ ਮਾਤਾ-ਪਿਤਾ ਦਾ ਅਤਿਅੰਤ ਜ਼ਰੂਰੀ ਫਰਜ਼ ਹੈ। ਇਸ ਤਰ੍ਹਾਂ ਨਾਂਹ ਕਰਨਾ "ਦਾਤ ਪਿਆਰੀ ਵਿਸਰਿਆ ਦਾਤਾਰ" ਵਾਲੀ ਗੁਰਪੰਗਤੀ ਦਾ ਪ੍ਰਤੱਖ ਸਬੂਤ ਪੇਸ਼ ਕਰਨਾ ਹੈ। ਵੀਚਾਰੀਏ ਕਿ ਇਸ ਤਰ੍ਹਾਂ ਬਖਸ਼ਸ਼ ਕਰਨਹਾਰ ਦੇ ਦਰਬਾਰ ਦੇ ਆਦਰ ਸਤਿਕਾਰ ਵਿਚ ਫਰਕ (ਵਿਘਣ) ਪਾਉਣਾ ਕੀ ਅਕ੍ਰਿਤਘਣਤਾ ਦੀ ਨਿਸ਼ਾਨੀ ਨਹੀਂ?

3. ਸਿਖ ਨੇ ਜਦ ਵੀ ਗੁਰੂ ਪਾਤਸ਼ਾਹ ਕੋਲ ਜਾਂ ਉਸ ਦੇ ਦਰਬਾਰ ਵਿਚ ਆਉਣਾ ਹੁੰਦਾ ਹੈ, ਅਦਬ ਸਤਿਕਾਰ ਨਾਲ ਹੀ ਆਉਣਾ

ਬਣਦਾ ਹੈ। ਨੰਗੇ ਸਿਰ, ਠਾਠੀ-ਠਾਠਾ ਬੰਨ੍ਹ ਕੇ ਜਾਂ ਪੱਟਕਾ ਬੰਨ੍ਹ ਕੇ (ਛੋਟੇ ਬੱਚਿਆਂ ਤੋਂ ਇਲਾਵਾ) ਜਾਂ ਬਹੁਤ ਛੋਟੀ ਦਸਤਾਰ ਹੀ ਬੰਨ੍ਹ ਕੇ ਆਉਣਾ, ਗੁਰੂ ਪਾਤਸ਼ਾਹ ਦੇ ਪ੍ਰਤੀ ਸਤਿਕਾਰ ਪ੍ਰਗਟ ਕਰਨ ਦੇ ਉਲਟ ਹੈ। ਇਸ ਲਈ ਗੁਰੂ ਦਰ ਤੇ ਆਉਣ ਸਮੇਂ ਜਿਥੇ ਇਨ੍ਹਾਂ ਗੱਲਾਂ ਦਾ ਧਿਆਨ ਕਰਨਾ ਬਹੁਤ ਜ਼ਰੂਰੀ ਹੈ, ਉਥੇ ਚਮਕੀਲੇ-ਭੜਕੀਲੇ ਰੰਗਾਂ ਵਾਲੇ ਪਹਿਰਾਵੇ ਜਾਂ ਸੁਗੰਧੀਆਂ ਵਾਲੀਆਂ ਵਸਤਾਂ ਵਰਤ ਕੇ ਆਉਣ ਨਾਲ ਸੰਗਤਾਂ ਵਿਚੋਂ ਬਹੁਤਿਆਂ ਦੀ ਇਕਾਗਰਤਾ ਵਿਚ ਜਿਥੇ ਫਰਕ ਪੈਂਦਾ ਹੈ ਉਥੇ ਸੰਭਵ ਹੋ ਸਕਦਾ ਹੈ ਕਿ ਕੁਝ ਕੁ ਦੀ ਬਿਰਤੀ ਵਿਚ ਵੀ ਫਰਕ ਪੈ ਜਾਏ ਅਤੇ ਲਾਹ ਲੈਣ ਆਏ, ਇਸ ਦੋਸ਼ ਦੇ ਭਾਗੀ ਬਣ ਕੇ ਵਾਪਸ ਘਰ ਜਾਈਏ।

ਇਸ ਲਈ ਉਪਰ ਦਿਤੀਆਂ ਅਤੇ ਇਸ ਨਾਲ ਮਿਲਦੀਆਂ ਜੁਲਦੀਆਂ ਹੋਰ ਲਾਪਰਵਾਹੀਆਂ ਵਲ ਧਿਆਨ ਕਰਕੇ ਹੀ ਗੁਰੂ ਦਰਬਾਰ ਵਿਚ (ਸਤਿਕਾਰ ਨੂੰ ਮੁਖ ਰਖਦਿਆਂ) ਆਈਏ ਅਤੇ ਹਮੇਸ਼ਾਂ ਸਾਦੇ-ਸਾਵ ਅਤੇ ਪੂਰਾ ਤਨ ਢਕਣ ਵਾਲੇ ਪਹਿਰਾਵੇ ਨਾਲ, ਨਿਮਰਤਾ ਭਾਵ ਨਾਲ ਆਈਏ ਅਤੇ ਆ ਕੇ ਗੁਰੂ ਦੀ ਬਖਸ਼ਸ਼ ਦੇ ਪਾਤਰ ਬਣਨ ਦੇ ਆਸਾਵੰਦ ਰਹੀਏ।

4. ਅਸੀਂ ਕੀਰਤਨ ਦਰਬਾਰ ਅਤੇ ਹੋਰ ਸਜੇ ਦੀਵਾਨ ਵਿਚ 4-4, 5-5 ਘੰਟੇ ਬੈਠ ਕੇ ਸੁਣ ਲੈਂਦੇ ਹਾਂ ਪਰ ਸਮਾਪਤੀ ਉਪ੍ਰੰਤ ਗੁਰੂ ਮਹਾਰਾਜ ਦੀ ਸਵਾਰੀ ਨੂੰ ਨਿਜੀ ਅਸਥਾਨ ਤਕ ਪਹੁੰਚਾਉਣ ਲਈ ਲਗਦੇ 15-20 ਮਿੰਟ ਹੋਰ ਬੈਠਣਾ ਜ਼ਰੂਰੀ ਨਹੀਂ ਸਮਝਦੇ ਅਤੇ ਉਠ ਕੇ ਚਲੇ ਜਾਂਦੇ ਹਾਂ, ਜੋ ਕਿ ਸਾਡੇ ਅੰਦਰ ਵੀਚਾਰ ਦੀ ਘਾਟ ਦਾ ਹੀ ਕਾਰਨ ਕਿਹਾ ਜਾ ਸਕਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ''ਪ੍ਰਗਟ ਗੁਰਾਂ ਕੀ ਦੇਹ'' ਕਹਿਣ ਅਤੇ ਮੰਨਣਹਾਰਿਆਂ ਲਈ ਕੀ ਇਹ ਜ਼ਰੂਰੀ ਨਹੀਂ ਕਿ ਉਹਨਾਂ ਦੇ ਅਦਬ ਸਤਿਕਾਰ ਨੂੰ ਮੁਖ ਰਖਦਿਆਂ, ਸਵਾਰੀ ਨਿਜੀ ਅਸਥਾਨ ਤੇ ਪਹੁੰਚਾ ਕੇ ਹੀ ਆਪੋ ਆਪਣੇ ਘਰਾਂ ਨੂੰ ਜਾਇਆ ਜਾਏ?

ਭਾਵੇਂ, ਗੁਰੂ-ਪਾਤਸ਼ਾਹ ਸਾਡੀਆਂ ਛੋਟੀਆਂ ਮੋਟੀਆਂ ਭੁਲਾਂ ਨੂੰ ਨਹੀਂ ਚਿਤਾਰਦੇ ਅਤੇ ਸਭ ਔਗੁਣਾਂ ਤੇ ਭੁਲਾਂ ਦੇਖਦਿਆਂ ਹੋਇਆਂ ਵੀ ਆਪਣੀਆਂ ਬਖਸ਼ਸ਼ਾਂ ਦੇ ਭੰਡਾਰੇ ਖੋਹਲੀ ਰਖਦੇ ਹਨ ਪਰ ਕੀ ਸਾਡਾ ਫਰਜ਼ ਨਹੀਂ ਬਣਦਾ ਕਿ ਗੁਰੂ ਪਾਤਸ਼ਾਹ ਦੇ ਅਦਬ ਸਤਿਕਾਰ ਅਤੇ ਉਨ੍ਹਾਂ ਦੀ ਭੈ-ਭਾਵਨੀ ਨੂੰ ਮੁਖ ਰਖਦਿਆਂ 15-20 ਮਿੰਟ (ਉਹ ਵੀ ਕਦੇ ਕਦੇ ਮੌਕਾ ਬਣਦਾ ਹੈ) ਉਨ੍ਹਾਂ ਨੂੰ ਨਿਜੀ ਅਸਥਾਨ ਤਕ ਪਹੁੰਚਾਉਣ ਲਈ ਨਾਲ ਜਾਈਏ?

ਪ੍ਰਬੰਧਕਾਂ ਦਾ ਵੀ ਜ਼ਰੂਰੀ ਫਰਜ਼ ਬਣਦਾ ਹੈ ਕਿ ਉਹ ਇਸ ਪਾਸੇ ਵਲ ਜਿਥੇ ਜ਼ਰੂਰੀ ਧਿਆਨ ਦੇਣ ਉਥੇ ਸਮਾਗਮ ਦਾ ਆਖਰੀ ਸਮਾਂ, ਸਮਾਪਤੀ ਅਤੇ ਸੁਖ ਆਸਨ ਦਾ ਪ੍ਰੋਗਰਾਮ ਬਹੁਤ ਸੰਕੋਚਵਾਂ ਕਰਨ ਤਾਂ ਜੁ ਵਧ ਤੋਂ ਵਧ ਸੰਗਤ ਨਿਜੀ ਅਸਥਾਨ ਤਕ ਨਾਲ ਜਾ ਸਕੇ ਅਤੇ ਉਹ ਤੇ ਹੋਰ, ਨਿਰਾਦਰੀ ਦੇ ਦੋਸ਼ ਤੋਂ ਬਚ ਸਕਣ।

5. ਸ਼ਬਦ ਕੀਰਤਨ ਕਰਦਿਆਂ ਗੁਰੂ ਪਾਤਸ਼ਾਹ ਦੀ ਸਵਾਰੀ ਲਿਆਉਣ ਅਤੇ ਵਾਪਸ ਲਿਜਾਉਣ ਦਾ ਸਮਾਂ ਐਸਾ ਚੁਣਨਾ ਚਾਹੀਦਾ ਹੈ ਜਿਸ ਸਮੇਂ ਰਸਤੇ 'ਚ ਭੀੜ-ਭੜੱਕਾ ਘਟ ਤੋਂ ਘਟ ਹੋਵੇ। ਰਸਤਾ ਪਹਿਲਾਂ ਹੀ ਆਪ ਜਾਂ ਸਫਾਈ ਕਰਨ-ਕਰਾਉਣ ਵਾਲਿਆਂ ਤੋਂ ਸਾਫ ਕਰਾ ਲਿਆ ,ਜਾਣਾ ਚਾਹੀਦਾ ਹੈ ਅਤੇ ਪਾਣੀ ਦਾ ਛਿੜਕਾਓ ਇਤਨਾ ਜ਼ਰੂਰੀ ਹੋਵੇ ਕਿ ਮਿਟੀ ਘਟਾ ਬੈਠ ਜਾਏ। ਇਕ ਗੜਵੀ ਜਾਂ ਇਕ ਜੱਗ ਪਾਣੀ ਨਾਲ ਫਰਲਾਂਗ ਦੋ ਫਰਲਾਂਗ ਦੇ ਰਸਤੇ ਵਿਚ

ਕਿੰਨਾ ਅਤੇ ਕਿਸ ਤਰ੍ਹਾਂ ਛਿੜਕਾਓ ਹੋ ਸਕਦਾ ਹੈ? ਇਹ ਤਾਂ ਐਵੇਂ ਮਨ ਨੂੰ ਝੂਠੀ ਤਸੱਲੀ ਦੇਣ ਵਾਲੀ ਗਲ ਹੈ ਜਦ ਕਿ ਰਸਤੇ ਵਿਚ ਲਗੇ ਕੂੜੇ-ਗੰਦਗੀ ਦੇ ਢੇਰ ਅਤੇ ਕਈ ਵਾਰ ਪਸ਼ੂਆਂ ਦੇ ਗੋਬਰ ਉਸੇ ਤਰ੍ਹਾਂ ਪਏ ਰਹਿੰਦੇ ਹਨ।

6. ਜਿਸ ਕਮਰੇ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਵੇ ਉਥੇ ਘਰ ਦਾ ਕੋਈ ਹੋਰ ਸਾਮਾਨ ਆਦਿ ਨਹੀਂ ਹੋਣਾ ਚਾਹੀਦਾ, ਨਾਂਹ ਹੀ ਕੋਈ ਮਨੁਖੀ ਤਸਵੀਰ ਆਦਿ ਲਟਕੀ ਹੋਣੀ ਚਾਹੀਦੀ। ਬਾਜ਼ਾਰਾਂ ਵਿਚ ਵਿਕਦੀਆਂ ਵਖ ਵਖ ਤਰ੍ਹਾਂ ਦੀਆਂ ਗੁਰ ਤਸਵੀਰਾਂ ਅਸਲ ਨਹੀਂ ਹਨ। ਇਹ ਚਿਤ੍ਰਕਾਰਾਂ ਦੀਆਂ ਮਨੋਕਲਪਿਤ ਹੁੰਦੀਆਂ ਹਨ। ਵੈਸੇ ਵੀ ਬਾਣੀ :

*ਗੁਰ ਮੂਰਤਿ ਗੁਰ ਸ਼ਬਦ ਹੈ*

ਅਨੁਸਾਰ ਸਿਖ ''ਸ਼ਬਦ'' ਦਾ ਪੁਜਾਰੀ ਹੈ। ਮੂਰਤ ਦਾ ਨਹੀਂ। ਇਸ ਲਈ ਇਹ ਤਸਵੀਰਾਂ ਵੀ ਨਹੀਂ ਲਾਉਣੀਆਂ ਚਾਹੀਦੀਆਂ।

7. ਗੁਰੂ ਮਹਾਰਾਜ ਦੇ ਪ੍ਰਕਾਸ਼ ਵਾਲੇ ਕਮਰੇ ਵਿਚ ਜਿਤਨੀ ਵੀ ਵਾਰ ਜਾਣ ਦਾ ਅਵਸਰ ਬਣੇ, ਹਰ ਵਾਰ ਜਾਣ ਸਮੇਂ ਤੇ ਉਥੋਂ ਵਾਪਸ ਆਉਣ ਸਮੇਂ ਮਥਾ ਟੇਕਣਾ (ਨਮਸ਼ਕਾਰ ਕਰਨੀ) ਜ਼ਰੂਰੀ ਬਣਦਾ ਹੈ।

8. ਗੁਰੂ ਮਹਾਰਾਜ ਦੇ ਪ੍ਰਕਾਸ਼ ਸਮੇਂ ਭਾਵੇਂ ਪਾਠ ਜਾਂ ਅਖੰਡ ਪਾਠ ਹੁੰਦਾ ਹੋਵੇ ਭਾਵੇਂ ਨਾਂਹ, ਉਸ ਥਾਂ ਲੇਟਣਾ ਜਾਂ ਸੌਣਾ ਬਿਲਕੁਲ ਨਹੀਂ ਚਾਹੀਦਾ। ਕਈ ਵਾਰ ਅਸੀਂ ਪਾਠ ਸੁਣਨ ਦੇ ਖਿਆਲ ਨਾਲ, ਥੋੜੀ ਦੇਰ ਬੈਠ ਕੇ ਫਿਰ ਲੇਟ ਜਾਂਦੇ ਹਾਂ ਅਤੇ ਲੇਟਦੇ ਹੀ ਅੱਖ ਲਗ ਜਾਣੀ ਕੁਦਰਤੀ ਹੈ। ਸੁਤੇ ਪਇਆਂ ਨੂੰ ਹੋਸ਼ ਤਾਂ ਰਹਿੰਦੀ ਨਹੀਂ;

ਨਾਂਹ ਹੀ ਯਾਦ ਰਹਿੰਦਾ ਹੈ ਕਿ ਗੁਰੂ ਦਰਬਾਰ ਵਿਚ ਮੈਂ ਲੇਟਿਆ ਹੋਇਆ ਹਾਂ। ਇਹੋ ਕਾਰਨ ਹੈ ਕਿ ਸੁਤੇ ਪਏ ਦੀਆਂ ਲਤਾਂ ਕਿਧਰ-ਬਾਂਹ ਕਿਧਰ ਤੇ ਪਿਠ ਕਿਧਰ। ਦਸਤਾਰ ਖੁਲ੍ਹ ਜਾਂਦੀ ਹੈ ਤੇ ਕੇਸ ਖਿਲਰ ਜਾਣੇ ਸੁਭਾਵਕ ਹੀ ਹੁੰਦੇ ਹਨ। ਕਈ ਤਾਂ ਘੁਰਾੜੇ ਵੀ ਖੂਬ ਮਾਰਨ ਲਗ ਜਾਂਦੇ ਹਨ ਅਤੇ ਬਹੁਤਿਆਂ ਦੀ ਗੰਦੀ ਹਵਾ ਵੀ ਖਾਰਜ ਹੋਣ ਲਗ ਜਾਂਦੀ ਹੈ।

ਵੀਚਾਰੀਏ! ਜਿਸ ਗੁਰੂ ਪਾਤਸ਼ਾਹ ਨੂੰ ਅਸੀਂ 'ਦਸਾਂ ਪਾਤਸ਼ਾਹੀਆਂ ਦੀ ਜੋਤ' ਕਹਿੰਦੇ ਹਾਂ ਅਤੇ ਉਸ ਅਗੇ ਰੋਜ਼ ਅਰਦਾਸਾਂ ਬੇਨਤੀਆਂ ਅਤੇ ਮੰਗਾਂ ਮੰਗਦੇ ਹਾਂ, ਉਸ ਦੇ ਸਜੇ ਦਰਬਾਰ ਵਿਚ, ਉਸ ਦੀ ਹਜ਼ੂਰੀ ਵਿਚ ਇਸ ਤਰ੍ਹਾਂ ਦੀਆਂ ਲਾਪ੍ਰਵਾਹੀਆਂ ਕਰੀ ਜਾਣਾ ਅਤੇ ਇਸ ਤਰ੍ਹਾਂ ਦੀਆਂ ਅਣਗਹਿਲੀਆਂ ਵਲ ਉੱਕਾ ਧਿਆਨ ਹੀ ਨਾਂਹ ਦੇਣਾ ਕੀ ਸਾਨੂੰ ਗੁਰੂ ਪਾਤਸ਼ਾਹ ਦੀਆਂ ਬਖਸ਼ਸ਼ਾਂ ਦਾ ਪਾਤਰ ਬਣਾਉਂਦਾ ਹੈ ਜਾਂ ਗੁਰੂ ਦੀਆਂ ਬਖਸ਼ਸ਼ਾਂ ਪ੍ਰਾਪਤ ਕਰਨ ਤੋਂ ਦੂਰ ਲਿਜਾਂਦਾ ਹੈ? ਜ਼ਰਾ ਧਿਆਨ ਨਾਲ ਨਿਰਪਖ ਹੋ ਕੇ ਵੀਚਾਰੀਏ!

9. ਸਿਖ ਨੂੰ ਖੁਲੇ ਨੰਗੇ ਕੇਸਾਂ ਜਾਂ ਖੁਲੇ ਕੇਸਾਂ ਉਪਰ ਕਪੜਾ ਰਖ ਕੇ ਗਲੀਆਂ ਬਾਜ਼ਾਰਾਂ ਵਿਚ ਫਿਰਨਾਂ ਜਿਥੇ ਮਨ੍ਹਾਂ ਹੈ ਉਥੇ ਗੁਰੂ ਗ੍ਰੰਥ ਸਾਹਿਬ ਦੀ ਤਾਬੇ ਖੁਲ੍ਹੇ ਕੇਸਾਂ ਉਪਰ ਕਪੜਾ ਜਾਂ ਦਸਤਾਰ ਆਦਿ ਦਾ ਇਕ ਸਿਰਾ ਰਖ ਕੇ ਕਦੇ ਨਾਂਹ ਬੈਠੋ ਅਤੇ ਬੈਠਣ ਸਮੇਂ ਹਥ-ਪੈਰ-ਮੂੰਹ ਆਦਿ ਧੋ ਕੇ, ਸਾਵਧਾਨੀ ਨਾਲ ਜਿਥੇ ਬੈਠਣਾ ਜ਼ਰੂਰੀ ਹੈ ਉਥੇ ਕੂਹਣੀ ਆਦਿ ਦੀ ਟੇਕ ਕਦੀ ਪਲੰਘ ਤੇ ਨਾਂਹ ਟਿਕਾਓ। ਜੁਤੀਆਂ ਬੂਟਾਂ ਵਿਚ ਪਈਆਂ ਜਰਾਬਾਂ ਨਾਲ ਕਦੀ ਤਾਬੇ ਨਹੀਂ ਬੈਠਣਾ ਚਾਹੀਦਾ। ਚੌਰ ਇਸ ਤਰ੍ਹਾਂ ਕੀਤਾ ਜਾਏ ਕਿ ਚੌਰ ਦੇ ਵਾਲ, ਮਹਾਰਾਜ

ਦੇ ਸਰੂਪ ਤੋਂ ਉਤੇ ਉਤੇ ਰਹਿਣ, ਵਰਕਿਆਂ ਨਾਲ ਨਾਂਹ ਲਗਣ ਅਤੇ ਨਾਂਹ ਹੀ ਤਾਬੇ ਬੈਠੇ ਸਿਖ ਦੇ ਉਪਰ ਚੌਰ ਝੁੱਲੇ।

10. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੀਹੜੇ ਹੇਠਾਂ ਦੀ ਵਿਛਾਈ, ਸੰਗਤ ਲਈ ਕੀਤੀ ਵਿਛਾਈ ਨਾਲੋਂ ਵੱਖਰੀ ਅਤੇ ਸਾਫ-ਸੁੰਦਰ ਹੋਣੀ ਚਾਹੀਦੀ ਹੈ।

11. ਗੁਰੂ ਮਹਾਰਾਜ ਦੇ ਉਪਰ ਪਾਉਣ ਵਾਲੇ ਰੁਮਾਲਿਆਂ ਉਪਰ ਕਲਪਤਿ ਗੁਰ-ਤਸਵੀਰਾਂ ਜਾਂ ਅਨਮਤੀ-ਮਨਮਤੀ ਚਿੰਨ੍ਹ, ਕਿਸੀ ਸੰਸਥਾ ਜਾਂ ਵਿਅਕਤੀ ਆਦਿ ਦਾ ਨਾਂ ਉਲੀਕਿਆ ਜਾਂ ਚਿਤਰਿਆ ਕਦੇ ਨਹੀਂ ਹੋਣਾ ਚਾਹੀਦਾ। ਇਨ੍ਹਾਂ ਰੁਮਾਲਿਆ ਨੂੰ ਬੱਚਿਆਂ ਦੇ ਚੋਲੇ ਪੁਆਉਣ ਲਈ ਦੇਣਾ ਜਾਂ ਲੈਣਾ ਅਯੋਗ ਵਰਤੋਂ ਹੈ ਜੋ ਕਿ ਨਹੀਂ ਹੋਣੀ ਚਾਹੀਦੀ।

ਜੇ ਰੁਮਾਲੇ ਅਧਿਕ ਹੋ ਜਾਣ ਤਾਂ ਉਨ੍ਹਾਂ ਦੇ ਚੰਦੋਏ-ਚਾਨਣੀਆਂ ਬਣਵਾ ਕੇ ਵਰਤੋਂ ਵਿਚ ਲਿਆਉਣੇ ਚਾਹੀਦੇ ਹਨ। ਨਿਜੀ ਤਜਰਬੇ ਦੇ ਆਧਾਰ ਤੇ ਦੇਖਿਆ ਗਿਆ ਹੈ ਕਿ ਪਿੰਡਾਂ ਦੇ ਗੁਰਦੁਆਰਿਆਂ ਵਿਚ ਅਤੇ ਕੁਝ ਸ਼ਹਿਰ ਦੀਆਂ ਗਲੀਆਂ-ਮੁਹਲਿਆਂ ਦੇ ਗੁਰਦੁਆਰਿਆਂ ਵਿਚ ਚੰਦੋਇਆਂ ਦੀ ਬਹੁਤ ਘਾਟ ਹੈ। ਜੇ ਇਨ੍ਹਾਂ ਥਾਵਾਂ ਤੇ ਚੰਦੋਏ ਦੇਣ ਦਾ ਉਪਰਾਲਾ ਕੀਤਾ ਜਾਏ ਤਾਂ ਬਹੁਤ ਵੱਡੀ ਸੇਵਾ ਹੋਏਗੀ।

12. ਉਪਰ ਸਜਾਉਣ ਵਾਲੇ ਰੁਮਾਲੇ ਦੇ ਨਾਲ ਵਾਲੇ ਕਪੜੇ ਦੀਆਂ ਦੋ ਪਲਕਾਂ ਸੱਜੇ ਖੱਬੇ ਪਾਸੇ ਲਮਕਾਉਣ ਵਾਸਤੇ ਤਾਂ ਹੁੰਦੀਆਂ ਹੀ ਹਨ। ਪਰ ਇਸ ਦੇ ਨਾਲ ਦੋ ਹੋਰ ਸਫੈਦ ਅਤੇ ਮੁਲਾਇਮ ਸੂਤੀ ਕਪੜੇ ਦੀਆਂ ਪਲਕਾਂ, ਮਹਾਰਾਜ ਦੇ ਸਰੂਪ ਉਪਰ, ਪਹਿਲੀਆਂ

ਪਲਕਾਂ ਨਾਲ ਮਿਲਾ ਕੇ ਉਪਰਲੇ ਰੁਮਾਲੇ ਹੇਠਾਂ ਸਜਾਉਣਾ ਬੜਾ ਜ਼ਰੂਰੀ ਅਤੇ ਲਾਭਦਾਇਕ ਹੁੰਦਾ ਹੈ।

13. ਸੁਖ ਆਸਨ ਲਈ ਘਟੋ ਘਟ 2-3 ਰੁਮਾਲੇ ਜ਼ਰੂਰ ਹੋਣੇ ਚਾਹੀਦੇ ਹਨ। ਇਹ ਰੁਮਾਲੇ ਸਫੈਦ-ਮੁਲਾਇਮ, ਪਰ ਤਿਲਕਵੇਂ ਨਹੀਂ ਹੋਣੇ ਚਾਹੀਦੇ। ਇਨ੍ਹਾਂ ਰੁਮਾਲਿਆਂ ਦਾ ਸਾਈਜ਼, ਸਰੂਪ ਦੇ ਹਿਸਾਬ ਨਾਲ ਹੀ ਹੋਣਾ ਚਾਹੀਦਾ ਹੈ (ਵਧ ਘਟ ਨਹੀਂ) ਅਤੇ ਲਪੇਟਣ ਵੇਲੇ ਪੂਰੀ ਸਾਵਧਾਨੀ ਵਰਤਨ ਦੀ ਲੋੜ ਹੈ ਤਾਂ ਜੁ ਵੱਲ (ਵੱਟ) ਨ ਰਹਿਣ।

14. ਰੁਮਾਲੇ, ਪਲੰਘ ਦੇ ਗੱਦੇ, ਸਰ੍ਹਾਨਿਆਂ ਦੇ ਗਿਲਾਫ ਅਤੇ ਚਾਦਰਾਂ ਆਦਿ ਦੀ ਸਫਾਈ ਦਾ ਧਿਆਨ ਉਚੇਚੇ ਰਖਣਾ ਚਾਹੀਦਾ ਹੈ ਕਿ ਉਹ ਮੈਲੇ ਹੋਣ ਤੋਂ ਪਹਿਲਾਂ ਪਹਿਲਾਂ ਹੀ ਬਦਲ ਦਿੱਤੇ ਜਾਣ। (ਘਟੋ ਘਟ ਹਫਤੇ ਮਗਰੋਂ ਜ਼ਰੂਰ)।

15. ਜਿਤਨੀ ਦੇਰ ਪਾਠ ਕਰਨਾ ਹੋਵੇ ਚੌਂਕੜਾ ਮਾਰ ਕੇ ਸਾਵਧਾਨੀ ਨਾਲ, ਬੜੇ ਅਦਬ ਸਤਿਕਾਰ ਸਹਿਤ ਅਤੇ ਸਹਿਜ ਨਾਲ, ਵੀਚਾਰ ਨਾਲ ਪਾਠ ਕਰਨਾ ਜ਼ਰੂਰੀ ਹੈ। ਤਾਂ ਜੁ ਜਿਥੇ ਆਪਣੇਂ ਆਪ ਨੂੰ ਪੂਰੀ ਸਮਝ ਆਵੇ ਉਥੇ ਸੁਣਨ ਵਾਲੇ ਵੀ ਪੂਰੀ ਤਰ੍ਹਾਂ ਸਮਝ ਸਕਣ। ਕਾਹਲੀ ਨਾਲ ਪਾਠ ਨਹੀਂ ਕਰਨਾ ਚਾਹੀਦਾ।

16. ਪੀਹੜਾ ਸਾਹਿਬ ਦੀ ਮੁਠੀ-ਚਾਪੀ ਕਰਨੀ, ਪਾਵੇ ਦਬਾਉਣੇ ਜਾਂ ਉਨ੍ਹਾਂ ਨਾਲ ਰਖੜੀਆਂ-ਧਾਗੇ ਆਦਿ ਬੰਨ੍ਹਣੇ, ਹੇਠਾਂ ਜਲ ਰਖਣਾ ਆਪਣੀ ਅਗਿਆਨਤਾ ਦਾ ਹੀ ਪ੍ਰਗਟਾਵਾ ਕਰਨਾ ਹੈ।

17. ਹੁਕਮ ਲੈਣ ਦੀ ਮਰਿਯਾਦਾ 'ਪ੍ਰਵਾਣਿਤ ਸਿਖ ਰਹਿਤ ਮਰਯਾਦਾ ਅਨੁਸਾਰ, ਸਮਾਂ ਕੋਈ ਹੋਵੇ, ਸਵੇਰ-ਸ਼ਾਮ ਜਾਂ ਦੁਪਹਿਰ, ਖਬੇ ਪਾਸੇ ਵਾਲੇ ਪੰਨਾ ਦਾ ਉਪਰਲਾ ਸ਼ਬਦ ਹੁਕਮ ਵਜੋਂ ਲੈਣਾ ਹੁੰਦਾ

ਹੈ। ਜੇ ਉਹ ਉਪਰਲਾ ਸ਼ਬਦ ਪਿਛਲੇ ਪੰਨੇ ਤੋਂ ਸ਼ੁਰੂ ਹੁੰਦਾ ਹੋਵੇ ਤਾਂ ਪੰਨਾ ਪਿਛੇ ਪਰਤ ਕੇ ਸਜੇ ਪਾਸੇ ਦਾ ਹੇਠਲਾ ਸ਼ਬਦ (ਜੋ ਕਿ ਅਗਲੇ ਪੰਨੇ ਦੇ ਉਪਰ ਖਤਮ ਹੁੰਦਾ ਹੈ) ਪੜ੍ਹਿਆ ਜਾਏ। (ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਗੁਰੂ ਅਰਜਨ ਦੇਵ ਜੀ ਦੇ ਸਮੇਂ ਤੋਂ ਇਸੇ ਤਰ੍ਹਾਂ ਹੀ ਵਾਕ ਲਿਆ ਜਾਂਦਾ ਹੈ।) ਸੰਗਤ ਹੁਕਮਨਾਮੇ ਨੂੰ ਗੁਰੂ ਦਾ ਹੁਕਮ ਸਮਝ ਕੇ ਸ਼ਰਧਾ-ਪਿਆਰ ਨਾਲ ਸੁਣੇ। ਹੁਕਮ ਲੈਣ ਵਾਲੇ ਦੇ ਨਾਲ ਕਦੀ ਨ ਬੋਲੋ ਭਾਵੇਂ ਸਾਰਾ ਸ਼ਬਦ ਜ਼ਬਾਨੀ ਆਉਂਦਾ ਕਿਉਂ ਨਾ ਹੋਵੇ।

18. ਗੁਰੂ ਪਾਤਸ਼ਾਹ ਦੇ ਅਦਬ-ਸਤਿਕਾਰ ਨੂੰ ਮੁਖ ਰਖਦਿਆਂ ਹਜ਼ੂਰੀ ਵਿਚ ਕੜਾਹ ਪ੍ਰਸ਼ਾਦ (ਜੋ ਕਿ ਦੇਸੀ ਘੀ ਦਾ ਮਰਿਯਾਦਾ ਨਾਲ ਤਿਆਰ ਹੋਣਾ ਜ਼ਰੂਰੀ ਹੈ) ਤੋਂ ਬਗੈਰ ਹੋਰ ਕੋਈ ਵੀ ਚੀਜ਼ ਖਾਧੀ-ਖੁਆਈ ਨਹੀਂ ਜਾਣੀ ਚਾਹੀਦੀ। ਸੰਗਤ ਦੀ ਚਾਹ ਪੀਣ ਜਾਂ ਲੰਗਰ ਆਦਿ ਦੀ ਜੇ ਸੇਵਾ ਕਰਨੀ ਹੋਵੇ ਤਾਂ ਗੁਰੂ ਮਹਾਰਾਜ ਦੇ ਸਰੂਪ ਨੂੰ ਨਿਜੀ ਅਸਥਾਨ ਤੇ ਪਹੁੰਚਾ ਕੇ ਜਾਂ ਵਖਰੇ ਕਮਰੇ ਜਾਂ ਵਖਰੀ ਥਾਂ ਤੇ ਸੁਖਆਸਨ ਕਰ ਕੇ ਹੀ ਖਾਧਾ ਪੀਤਾ ਜਾਏ।

19. ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਘਰ ਵਿਚ ਜਾਂ ਗੁਰਦੁਆਰੇ ਵਿਚ ਉਤਨੀ ਦੇਰ ਹੀ ਹੋਇਆ ਰਹਿਣਾ ਚਾਹੀਦਾ ਹੈ ਜਿਤਨੀ ਦੇਰ ਦਰਸ਼ਨ ਕਰਨ-ਪਾਠ ਕਰਨ ਵਾਲਿਆਂ ਨੇ ਪਾਠ ਕਰਨ ਲਈ ਆਉਣਾ ਹੁੰਦਾ ਹੈ। ਬਿਨਾਂ ਮਤਲਬ ਪ੍ਰਕਾਸ਼ ਕਰੀ ਰਖਣਾ ਅਤੇ ਆਪ, ਆਪਣੇ ਕੰਮੀਂ ਕਾਜੀਂ ਰੁਝੇ ਰਹਿਣਾ ਜਿਥੇ ਸਤਿਕਾਰ ਦੇ ਪਖੋਂ ਵੀ ਸੋਭਾ ਨਹੀਂ ਦੇਂਦਾ ਉਥੇ ਕਈ ਵਾਰ ਕਿਸੇ ਅਣਸੁਖਾਵੀਂ ਘਟਨਾ ਦਾ ਵਾਪਰ ਜਾਣਾ, ਅਜ ਕਲ ਦੇ ਮਾਹੌਲ ਅਨੁਸਾਰ ਸੰਭਵ ਹੋਇਆ ਵੀ ਹੈ ਤੇ ਹੋ ਵੀ ਸਕਦਾ

ਹੈ। ਇਸ ਲਈ ਇਸ ਪਖੋਂ ਵੀ ਬਹੁਤ ਸਾਵਧਾਨ ਹੋਣ ਦੀ ਲੋੜ ਹੈ।

20. ਗੁਰੂ ਗ੍ਰੰਥ ਸਾਹਿਬ ਦੇ ਪਤਰਿਆਂ (ਵਰਕਿਆਂ) ਨੂੰ ਚੌਰ ਦੇ ਵਾਲਾਂ ਨਾਲ ਕਦੀ ਨਾਂਹ ਸਾਫ ਕਰੋ ਸਗੋਂ ਵਖਰੇ ਸਫ਼ੈਦ, ਸੂਤੀ-ਮੁਲਾਇਮ ਰੁਮਾਲ ਦੀ ਵਰਤੋਂ ਕਰੋ।

21. ਪਾਠ ਕਰਨ ਵਾਲੇ ਦੇ ਹਥ ਵਿਚ ਸਾਫ ਰੁਮਾਲ ਜਾਂ ਪਰਨਾ ਜ਼ਰੂਰ ਚਾਹੀਦਾ ਤਾਂ ਜੁ ਅਚਾਨਕ ਛਿਕ (ਨਿਛ) ਉਬਾਸੀ ਆਦਿ ਆਉਣ ਤੇ ਮੂੰਹ-ਨੱਕ ਅਗੇ ਰਖਿਆ ਜਾ ਸਕੇ।

22. ਕੜਾਹ-ਪ੍ਰਸ਼ਾਦ (ਤ੍ਰਿਭਾਵਲ-ਦੇਗ) ਮਰਿਯਾਦਾ ਅਨੁਸਾਰ ਹਮੇਸ਼ਾਂ ਦੇਸੀ ਘੀ ਦਾ ਹੀ ਪ੍ਰਵਾਨ ਹੈ ਭਾਵੇਂ ਥੁਹੜਾ ਹੀ ਹੋਵੇ। ਦੇਗ ਬਣਾਉਣ ਵਾਲੀ ਕੜਾਹੀ ਨੂੰ ਹੀ ਦਰਬਾਰ ਵਿਚ ਲਿਆ ਕੇ ਨਹੀਂ ਰਖਣਾ ਚਾਹੀਦਾ ਹੈ। ਸਗੋਂ ਵਖਰੇ ਸਾਫ ਭਾਂਡੇ ਜਾਂ ਪ੍ਰਾਤ ਵਿਚ ਪਾ ਕੇ ਗੁਰੂ ਦਰਬਾਰ ਵਿਚ ਸਾਫ ਸੁਥਰੇ ਰੁਮਾਲ ਨਾਲ ਢਕ ਕੇ ਲਿਆ ਰਖਣੀ ਹੀ ਸੋਭਾ ਦੇਂਦੀ ਹੈ। ਦੇਗ ਹਲਵਾਈਆਂ ਆਦਿ ਤੋਂ ਤਿਆਰ ਕਰਾਉਣ ਤੋਂ ਹਮੇਸ਼ਾਂ ਸੰਕੋਚ ਕਰੋ। ਪ੍ਰਸ਼ਾਦ ਇਸ ਹਿਸਾਬ ਨਾਲ ਤਿਆਰ ਹੋ ਕੇ ਆਉਣਾ ਚਾਹੀਦਾ ਹੈ ਕਿ ਵਰਤਾਉਣ ਸਮੇਂ ਇਤਨਾ ਜ਼ਿਆਦਾ ਗਰਮ ਨਾ ਹੋਵੇ ਕਿ ਹੱਥ ਹੀ ਪਾਏ ਸੜਨ ਅਤੇ ਨਾਂਹ ਹੀ ਠੰਡਾ-ਠਾਰ ਹੋਣਾ ਚਾਹੀਦਾ ਹੈ।

23. ਗੁਰੂ ਕਿਰਪਾ ਨਾਲ ਸਾਡੇ ਵਿਚ ਹਥੀਂ ਸੇਵਾ ਕਰਨ ਦੀ ਭਾਵਨਾ ਹਾਲਾਂ ਵੀ ਬਹੁਤ ਹੈ ਪਰ ਸੇਵਾ ਕਰਦਿਆਂ ਸਿਮਰਨ ਜਾਂ ਗੁਰਬਾਣੀ ਨਾਂਹ ਪੜਨਾ ਅਤੇ ਹੋਰ ਗਲਾਂ-ਗਪਾਂ ਵਿਚ ਲਗੇ ਰਹਿਣਾ, ਸਾਹਿਬਾਂ ਦੀ ਬਖਸ਼ਸ਼ ਦੇ ਪਾਤਰ ਤੋ ਵਾਂਝੇ ਰਹਿਣ ਦਾ

ਪਤਾ ਕਿਸੇ ਵਿਰਲੇ ਨੂੰ ਹੀ ਹੈ। ਕਈ ਮਹਾਂਪੁਰਸ਼ਾਂ ਦੇ ਦਸੇ ਅਨੁਸਾਰ ਸੇਵਾ ਕਰਦਿਆਂ, ਝਾੜੂ ਦੇਣ, ਫਰਸ਼ ਧੋਣ, ਜੋੜੇ ਝਾੜਦਿਆਂ ਜਾਂ ਪਾਲਸ਼ ਆਦਿ ਕਰਦਿਆਂ ਜਾਂ ਲੰਗਰ ਆਦਿ ਤਿਆਰ ਕਰਨ ਅਤੇ ਵਰਤਾਉਣ ਆਦਿ ਸਮੇਂ, ਨਾਮ ਬਾਣੀ ਦੇ ਸਿਮਰਨ ਤੋਂ ਇਲਾਵਾ ਹੋਰ ਗਲਾਂ-ਬਾਤਾਂ ਕਰਨੀਆਂ ਬਿਲਕੁਲ ਵਿਵਰਜਤ ਹਨ ਅਤੇ ਇਨਾਂ ਗਲਾਂ ਵਲ ਧਿਆਨ ਨਾਂਹ ਕਰਨ ਵਾਲੇ, ਸਾਹਿਬਾਂ ਦੀਆਂ ਬਖਸ਼ਸ਼ਾਂ ਦੇ ਪੂਰੀ ਤਰ੍ਹਾਂ ਪਾਤਰ ਹੋਣ ਤੋਂ ਵਾਂਝੇ ਰਹਿ ਜਾਂਦੇ ਹਨ। ਲੰਗਰ ਵਿਚ ਖਾਸ ਕਰ ਕੇ ਸਫਾਈ-ਸੁਚਮਤਾ ਅਤੇ ਗੁਰੂ ਦੀ ਭੈ-ਭਾਵਨੀ ਵਲ ਉਚੇਚੇ ਧਿਆਨ ਦੇਣਾ ਬਣਦਾ ਹੈ।

24. ਜਦ ਅਸੀਂ ਕਈ ਵਾਰ ਪੜਦੇ ਸੁਣਦੇ ਹਾਂ ਕਿ "ਦਦਾ ਦਾਤਾ ਏਕ ਹੈ ਸਭ ਕੋ ਦੇਵਣਹਾਰ" ਤਾਂ ਦੇਵਣਹਾਰ ਦੀਆਂ ਦਿਤੀਆਂ ਦਾਤਾਂ ਵਿਚੋਂ ਜੇ ਕਦੀ ਕੋਈ ਚੀਜ਼ ਜਾਂ ਪੈਸਾ ਗੁਰੂ ਦਰ ਤੇ ਭੇਟ ਕਰਨ ਦਾ ਅਵਸਰ ਬਣਦਾ ਹੈ ਤਾਂ ਉਹ ਗੁਰੂ–ਰਬ ਜੀ ਵਲੋਂ ਮਿਲੇ ਪਦਾਰਥਾਂ ਵਿਚੋਂ ਕੁਝ ਦੇਣਾ 'ਦਾਨ' ਕਿਸ ਤਰ੍ਹਾਂ ਹੋਇਆ?

ਇਕ ਪਾਸੇ ਉਸ ਦੇ ਦਰ ਤੋਂ ਨਿਤ-ਨਵੀਆਂ ਮੰਗਾਂ ਲਈ ਅਰਦਾਸਾਂ ਕਰਨੀਆਂ-ਕਰਾਉਣੀਆਂ ਅਤੇ ਪ੍ਰਾਪਤ ਹੋਣ ਮਗਰੋਂ ਉਸਦੇ ਦਰ ਤੇ ਦੇਣ ਸਮੇਂ ਆਪਣੇ ਨਾਂ ਦੇ ਪਥਰ ਲਗਵਾਉਣੇ, ਪਖਿਆਂ ਪਾਲਕੀਆਂ ਉਤੇ ਆਪਣੇ ਅਤੇ ਆਪਣੇ ਪਰਵਾਰਾਂ ਦੇ ਨਾਂ ਲਿਖਾਉਣੇ ਕੀ ਆਪਣੀ ਨਾ ਸਮਝੀ, ਆਪਣੀ ਅਗਿਆਨਤਾ, ਦਾ ਪ੍ਰਗਟਾਵਾ ਕਰਨ ਦੇ ਨਾਲ ਨਾਲ ਹੀ ਆਪਣੀ ਹਉਮੈਂ ਦਾ ਪ੍ਰਗਟਾਵਾ ਕਰਨਾ ਨਹੀਂ?

ਇਕ ਪਾਸੇ ਉਸ ਦੇ ਦਰ ਤੇ ਮੰਗਤੇ ਬਣਨਾ ਦੂਜੇ ਪਾਸੇ ਉਸ ਦੇ ਦਰ ਤੋਂ ਪ੍ਰਾਪਤ ਹੋਏ ਵਿਚੋਂ ਕੁਝ ਦੇਣ ਦਾ ਦਿਖਾਵਾ ਅਤੇ ਹਉਮੈਂ ਦਾ ਪ੍ਰਗਟਾਵਾ ਕਰਨ ਵਾਲਿਆਂ ਨੂੰ ਗੁਰਬਾਣੀ ਦੀ ਪੰਗਤੀ ਹਮੇਸ਼ਾਂ ਯਾਦ ਰਖਣੀ ਚਾਹੀਦੀ ਹੈ

***ਤੇਰਾ ਦੀਆ ਤੁਝੈ ਕਿਆ ਅਰਪੌ*........**

ਨਹੀਂ ਤਾਂ :

***ਸਲਾਮੁ ਜਬਾਬੁ ਦੋਵੈ ਕਰੇ***

***ਮੁੰਢਹੁ ਘੁਥਾ ਜਾਇ॥***

ਵਾਲੀ ਗਲ ਬਣ ਜਾਏਗੀ।

25. ਗੁਰੂ ਮਹਾਰਾਜ ਦਾ ਪ੍ਰਕਾਸ਼, ਆਵਾਜਾਈ ਵਾਲੇ ਰਸਤੇ ਤੋਂ ਇਕ ਪਾਸੇ ਐਸੀ ਥਾਂ ਤੇ ਹੋਣਾ ਚਾਹੀਦਾ ਹੈ ਜਿਥੋਂ ਸਾਈਕਲਾਂ, ਸਕੂਟਰਾਂ, ਰਿਕਸ਼ਿਆਂ ਕਾਰਾਂ ਉਤੇ ਅਤੇ ਪੈਦਲ ਜਾਣ-ਆਉਣ ਵਾਲਿਆਂ ਨੂੰ ਮਹਾਰਾਜ ਦਾ ਪ੍ਰਕਾਸ਼ ਹੋਇਆ ਸਰੂਪ ਨ ਦਿਸ ਸਕੇ ਅਤੇ ਨਾਂਹ ਹੀ ਅੰਦਰ ਸੰਗਤ ਵਿਚ ਬੈਠਿਆਂ ਦੀ ਨਜ਼ਰ ਇਨ੍ਹਾਂ ਜਾਣ-ਆਉਣ ਵਾਲਿਆਂ ਵਲ ਪਵੇ।

ਕਈ ਵਾਰ ਦੇਖਣ 'ਚ ਆਉਂਦਾ ਹੈ ਕਿ ਗੁਰੂ ਮਹਾਰਾਜ ਦਾ ਪ੍ਰਕਾਸ਼ ਕਈ ਗੁਰਦੁਆਰਿਆਂ ਵਿਚ ਅਤੇ ਕਈ ਗਲੀਆਂ ਬਜ਼ਾਰਾਂ ਵਿਚ ਇਸ ਤਰਾਂ ਕਰ ਦਿਤਾ ਜਾਂਦਾ ਕਿ ਆਉਣ ਜਾਣ ਵਾਲੇ ਸਾਈਕਲ ਰਿਕਸ਼ੇ ਸਕੂਟਰ ਆਦਿ ਉਤੇ ਚੜ੍ਹੇ ਚੜ੍ਹਾਏ ਕਈ ਨੰਗੇ ਸਿਰ ਅਤੇ ਸਿਗਰਟ-ਬੀੜੀ ਪੀਂਦੇ ਸਾਹਮਣਿਓਂ ਲੰਘਦੇ ਦਿਸਦੇ ਰਹਿੰਦੇ ਹਨ। ਇਸ ਤਰ੍ਹਾਂ ਗੁਰੂ ਪਾਤਸ਼ਾਹ ਅਤੇ ਗੁਰੂ ਦਰਬਾਰ ਦੀ ਨਿਰਾਦਰੀ ਅਸੀਂ ਖੁਦ ਆਪ ਕਰਨ-ਕਰਾਉਣ ਦੇ ਦੋਸ਼ੀ (ਪਾਪੀ) ਬਣ ਕੇ ਫਿਰ ਗੁਰੂ ਪਾਤਸ਼ਾਹ ਤੋਂ ਬਖਸ਼ਿਸ਼ਾਂ ਦੀ ਪ੍ਰਾਪਤੀ ਦੀ ਆਸ ਰਖਦੇ ਹਾਂ। ਦੇਖੋ ਸਾਡੀ ਨਾਸਮਝੀ ਅਤੇ ਅਗਿਆਨਤਾ। ਇਸ ਤਰ੍ਹਾਂ ਇਕ ਨੂੰ ਗਲਤੀ ਕਰਦਿਆਂ ਵੇਖ ਦੂਜੇ ਵੀ ਗਲਤ ਗਲ ਅਗੇ ਤੋਂ ਅਗੇ ਕਰਦੇ ਜਾਂਦੇ ਹਨ। ਸੋ ਇਸ ਗਲ ਵਲ ਵੀ ਉਚੇਚਾ ਧਿਆਨ ਦੇਣਾ-ਦਿਵਾਉਣਾ ਬਹੁਤ ਜ਼ਰੂਰੀ ਹੈ।

# ਗੁਰਮੁਖਿ ਨਾਮੁ ਦਾਨੁ ਇਸਨਾਨ ॥

ਸਭ ਤੋਂ ਵੱਡਾ ਕਰਮ ਹੈ 'ਨਾਮ' । ਪਿਆਰ ਨਾਲ, ਪਿਆਰ ਭਰੀ ਯਾਦ ਨਾਲ, ਹਰ ਵੇਲੇ ਆਪਣੇ ਪਿਤਾ ਪਰਮੇਸ਼ਰ ਨਾਲ ਲੱਗੇ ਰਹਿਣਾ। ਜਿਸ ਤਰ੍ਹਾਂ ਬੱਚਾ ਮਾਂ ਦੀ ਗੋਦ ਵਿਚ ਪਿਆ ਹੁੰਦਾ ਹੈ, ਇਸੇ ਤਰ੍ਹਾਂ ਪਰਮ ਗੋਦ ਵਿਚ ਪਏ ਰਹਿਣਾ। ਜਗਤ ਦੇ ਕੰਮ ਕਰਨੇ, ਪਰ ਗੋਦ ਵਿਚੋਂ ਨਿਕਲ ਕੇ ਨਾ, ਗੋਦੀ ਆਸਰੇ ਰਹਿ ਕੇ ਕਰਨੇ, ਇਹ ਨਾਮ ਹੈ। ਮਨ ਦਾ ਹਿਕ ਝੁਕਾਉ ਪਾਰਬ੍ਰਹਮ ਵੱਲ ਪਿਆ ਰਹੇ ਤੇ ਇਕ ਕੰਮਾਂ ਕਾਜਾਂ ਵਲ।

ਕਿਸੇ ਦਾ ਬੁਰਾ ਨਾ ਕਰਨਾ। ਹੋ ਸਕੇ ਤਾਂ ਭਲਾ ਕਰਨਾ, ਇਹ ਦਾਨ ਹੈ। ਆਪਣੇ ਮਨ ਵਿਚ ਭਲੇ ਦਾ ਸੰਕਲਪ ਰੱਖਣਾ ਜੋ ਮਨ ਦੀ ਭਾਵਨੀ ਭਲੀ ਰਹੇ, ਇਹ ਦਾਨ ਹੈ। ਕਿਸੇ ਨੂੰ ਸੁਖ ਦੇਣਾ ਇਹ ਦਾਨ ਹੈ।

ਸਰੀਰ ਮਨ ਤੇ ਬੁੱਧੀ ਕਰ ਕੇ ਸਾਫ ਰਹਿਣਾ ਇਹ ਇਸ਼ਨਾਨ ਹੈ।

**ਖ੍ਰਿਸਟਰਾਣੀ** - ਮਨ ਤੇ ਬੁੱਧੀ ਕੀਕੂੰ ਸਾਫ ਰੱਖੀਦੀ ਹੈ?

**ਬਾਬਾ** - ਮਨ ਨੂੰ ਬੁੱਧੀ ਤੇ ਤਾਬੇ ਰੱਖੀਦਾ ਹੈ, ਇਸ ਤਰ੍ਹਾਂ ਮਨ ਬੁੱਧੀ ਦੇ ਵੱਸ ਰਹਿ ਕੇ ਸਾਫ ਹੁੰਦਾ ਹੈ ਤੇ ਬੁੱਧੀ ਮਨ ਨੂੰ ਵੱਸ ਰੱਖ ਕੇ ਸਾਫ ਰਹਿੰਦੀ ਹੈ। ਉਂਵ ਨਾਮ ਜੋ ਜਪੀਦਾ ਹੈ ਉਸ ਦਾ ਪੋਖ਼ ਭੀ ਮਨ ਤੇ ਬੁੱਧੀ ਦੀ ਸਫਾਈ ਉਤੇ ਪੈਂਦਾ ਹੈ ਤੇ ਉਸ ਧੁਪਦੇ ਰਹਿੰਦੇ ਹਨ।

**ਖ੍ਰਿਸ਼ਟਰਾਣੀ** - ਮਨ ਤੇ ਬੁੱਧੀ ਦਾ ਕੀ ਫ਼ਰਕ ਹੈ?

**ਬਾਬਾ**- ਜੋ ਚੀਜ਼ ਭਾ ਜਾਵੇ, ਚੰਗੀ ਲੱਗ ਜਾਵੇ ਉਸ ਦੇ ਮਗਰ ਉੱਠ ਭੱਜਣਾ, ਲੈਣ ਲਈ ਲਾਲਸਾ ਕਰਨੀ, ਇਹ ਅੰਦਰ

ਜਿੱਥੇ ਫੁਰਨਾ ਹੈ ਉਹ ਮਨ ਹੈ। ਇਹ ਨਾ ਸੋਚਣਾ ਕਿ ਫਲ ਕੀ ਹੋਊ, ਪਰ ਜੋ ਭਾਵੇ ਸੋ ਲੈਣਾ ਚਾਹੁਣਾ, ਇਹ ਕੰਮ ਮਨ ਦਾ ਹੈ !

ਜੋ ਕੁਛ ਕਿ ਮਨ ਵਿਚ ਆਵੇ ਉਸ ਨੂੰ ਸਮਝਣਾ ਕਿ ਭਲਾ ਹੈ ਕਿ ਨਹੀਂ, ਇਸ ਦਾ ਫਲ ਸੁੱਖ ਹੈ ਕਿ ਦੁੱਖ, ਇਸ ਤੋਂ ਪਾਪ ਹੋਊ ਕਿ ਪੁੰਨ ? ਇਹ ਵਿਚਾਰਨਾ ਬੁੱਧੀ ਦਾ ਕੰਮ ਹੈ। ਜਾਚਣਾ, ਤੋਲਣਾ, ਨਿਸਚੇ ਕਰਨਾ, ਕਿ ਕੀਹ ਠੀਕ ਹੈ, ਇਹ ਬੁੱਧੀ ਹੈ। ਸੋ ਜਦੋਂ ਮਨ ਬੁੱਧੀ ਦੇ ਵੱਸ ਹੋਵੇ, ਤਦ ਤਨ ਮਨ ਮਾੜੀ ਲਾਲਸਾ ਤੋਂ ਸਾਫ ਰਹਿੰਦਾ ਹੈ। ਮਨ ਇੱਛਿਆ ਕਰਦਾ ਹੈ, ਪਰ ਬੁਧੀ ਦਸ ਦੇਂਦੀ ਹੈ ਕਿ ਇਹ ਇਛਿਆ ਮਾੜੀ ਹੈ ਕਿ ਚੰਗੀ, ਤਦੋਂ ਮਨ ਮਾੜੀ ਇੱਛਾ ਛਡ ਦੇਂਦਾ ਹੈ, ਇਹ ਮਨ ਦੀ ਸਫਾਈ ਹੈ। ਜਦੋਂ ਬੁਧੀ ਠੀਕ ਜੋਖ ਕੇ ਮਨ ਉਤੇ ਵੱਸ ਪਾ ਜਾਂਦੀ ਹੈ ਤਾਂ ਬੁਧੀ ਵਿਚ ਪਾਪਾਂ ਦੀ ਮੈਲ ਨਹੀਂ ਜਮ੍ਹਾਂ ਹੁੰਦੀ, ਉਹ ਸਾਫ ਰਹਿੰਦੀ ਹੈ। ਤੁਸਾਂ ਸਾਡੀ ਅਰਦਾਸ ਨਹੀਂ ਕਦੇ ਸੁਣੀ? ਅਸੀਂ ਮੰਗਿਆ ਕਰਦੇ ਹਾਂ ਰੋਜ਼ :

ਮਨ ਨੀਵਾਂ, - ਮਤਿ ਉਚੀ,- ਮਤਿ ਦਾ ਰਾਖਾ ਵਾਹਿਗੁਰੂ।

ਮਨ ਬੁੱਧੀ ਦੇ ਅਗੇ ਨੀਵਾਂ ਰਹੇ, ਬੁਧੀ (ਮਤਿ) ਮਨ ਦੇ ਉਤੇ ਉਚੀ ਰਹੇ, ਉਸ ਦਾ ਹੁਕਮ ਮਨ ਪਰ ਟੁਰੇ। ਬੁੱਧੀ ਦਾ ਨਿਗਾਹਬਾਨ ਵਾਹਿਗੁਰੂ ਹੋਵੇ ਤਾਂ ਕਿ ਬੁਧੀ ਜੋ ਭਾਵ ਜੋਖੇ ਉਹ ਪਰਮੇਸ਼ਰ ਦੇ ਹੁਕਮ ਤੇ ਉਸ ਦੀ ਮਰਜ਼ੀ ਦਾ, ਉਸ ਨੂੰ ਭਾਉਣ ਵਾਲਾ ਹੋਵੇ। ਬੁੱਧੀ ਤਾਂ ਹੋਵੇ ਰਬੀ ਨਿਗਾਹਬਾਨੀ ਵਿਚ ਤੇ ਮਨ ਹੋਵੇ ਐਸੀ ਬੁੱਧੀ ਦੀ ਨਿਗਾਹਬਾਨੀ ਵਿਚ। ਇਹ ਅਸੀਂ ਰੋਜ਼ ਰਬ ਜੀ ਤੋਂ ਮੰਗਦੇ ਹਾਂ।

(ਬਾ: ਨੌਧ ਸਿੰਘ ਵਿਚੋਂ ਧੰਨਵਾਦ ਸਹਿਤ)

# ਸਿਖੀ ਮਾਰਗ

ਸਿਖੀ ਪ੍ਰੇਮ ਦਾ ਮਾਰਗ ਹੈ। ਪ੍ਰੇਮ ਦੇ ਮਾਰਗ ਵਿਚ ਕੁਰਬਾਨੀ ਹੈ ਨਾਕਿ ਮਾਰਗ ਹੀ ਆਪਣੇ ਵਾਸਤੇ ਕੁਰਬਾਨ ਕਰ ਦਿਤਾ ਜਾਏ।

ਪ੍ਰੇਮ ਵਿਚ ਚੂੰ ਚਰਾਂ (ਤਰਕ ਕੁਤਰਕ) ਨਹੀਂ ਚਲਦੀ। ਇਥੇ ਤਾਂ ਹੁਕਮ ਤੇ ਰਜ਼ਾ ਨੂੰ ਤਕਣਾ ਤੇ ਸਿਰ ਮਥੇ ਮੰਨਣਾ ਹੈ। ਜਦੋਂ ਗੁਰੂ ਸਾਹਿਬ ਨੇ ਸਿਰ ਮੰਗਿਆਂ (ਬਿਨਾਂ ਕਿਸੇ ਲੋੜ ਜਾਂ ਕਾਰਨ ਦਸੇ) ਤਦ ਸਿਖਾਂ ਨੇ ਸਿਰ ਧੜਾ ਧੜ ਪੇਸ਼ ਕਰ ਦਿਤੇ। ਕਿਉਂ? ਕੀ ਕਿਸੇ ਦਾ ਹੁਕਮ ਸੀ? ਨਹੀਂ;

ਸਿਖ, ਸਿਰਫ ਗੁਰੂ ਜੀ ਦੀ ਪ੍ਰਸੰਨਤਾ ਲੋੜਦੇ ਹਨ। ਸਿਖ ਗੁਰੂ ਜੀ ਦੀ ਰਜ਼ਾ ਲੋੜਦੇ ਹਨ। ਉਸ ਦੀ ਰਜ਼ਾ ਵਿਚ ਰਾਜ਼ੀ ਰਹਿ ਕੇ ਖੁਸ਼ ਸੀ, ਸੁਖ ਸੀ, ਜੀਵਨ ਮਨੋਰਥ ਸੀ ਤੇ ਇਹੋ ਸਵਰਗ ਸੀ।

ਸਾਡੀ ਅਜੇ ਸਿਰ ਦੇਣ ਦੀ ਵਾਰੀ ਨਹੀਂ ਆਈ। ਸਾਥੋਂ ਤਾਂ ਅਜੇ ਅੰਮ੍ਰਿਤ ਵੇਲਾ ਹੀ ਮੰਗਿਆ ਹੈ। ਉਹ ਦੇਣੋਂ ਵੀ ਅਸੀਂ ਕਤਰਾਉਂਦੇ ਹਾਂ। ਗੁਰੂ ਕੇ ਸਿਖੋ ! ਸੋਚੋ ਕਿ ਸਾਡੇ ਵਿਚ ਸਿਖੀ ਕਿਤਨੀ ਕੁ ਰਹਿ ਗਈ ਹੈ?

(ਪੁਸਤਕ ਅੰਮ੍ਰਿਤ ਵੇਲਾ ਵਿਚੋਂ)

ਇਹ ਅਤੇ ਇਸ ਤਰ੍ਹਾਂ ਦੇ ਹੋਰ ਵੀਚਾਰ 'ਅੰਮ੍ਰਿਤ-ਵੇਲਾ' ਪੁਸਤਕ ਮੰਗਵਾ ਕੇ ਪੜ੍ਹੋ।

ਭੇਟਾ – ਅੱਧਾ ਮੁਲ = 10/- ਡਾਕ ਖਰਚ ਸਮੇਤ

ਸ: ਦੀਦਾਰ ਸਿੰਘ C-129 ਵਿਕਾਸ ਕਾਲੋਨੀ, ਪਟਿਆਲਾ 147001 ਨੂੰ ਲਿਖਿਆ ਜਾ ਸਕਦਾ ਹੈ।